

੧ੴ ਸਤਿਗੁਰ ਪ੍ਰਸਾਦਿ ॥



# ਗੁਰੁ ਅਰਜੁਨੁ ਪਰਤਖੵ ਹਰਿ

## ਸ਼ਹੀਦਾਂ ਦੇ ਸਿਰਤਾਜ

# ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ

(ਸੰਖੇਪ ਜੀਵਨ ਅਤੇ ਸ਼ਹੀਦੀ ਬ੍ਰਿਤਾਂਤ)

ਲੇਖਕ ਅਤੇ ਪ੍ਰਕਾਸ਼ਕ
ਸੇਵਾ ਸਿੰਘ (ਸੰਤ)
ਗੁਰਦੁਆਰਾ ਰਾਮਪੁਰ ਖੇੜਾ
ਡਾ. ਗੜ੍ਹਦੀਵਾਲਾ, ਜਿਲਾ.
ਹੁਸ਼ਿਆਰਪੁਰ (ਪੰਜਾਬ)
ਫੋਨ : (01886) 260334

# ਸ਼ਹੀਦਾਂ ਦੇ ਸਿਰਤਾਜ
# ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ
# 400 ਸਾਲਾ ਲਾਸਾਨੀ
# ਸ਼ਹੀਦੀ ਦਿਵਸ ਨੂੰ ਅਤਿ
# ਸਤਿਕਾਰ ਸਹਿਤ ਭੇਟ



ਮਈ 2006

ਲੇਖਕ ਅਤੇ ਪ੍ਰਕਾਸ਼ਕ
ਸੇਵਾ ਸਿੰਘ (ਸੰਤ)
ਗੁਰਦੁਆਰਾ ਰਾਮਪੁਰ ਖੇੜਾ
ਡਾ. ਗੜ੍ਹਦੀਵਾਲਾ, ਜਿਲਾ. ਹੁਸ਼ਿਆਰਪੁਰ (ਪੰਜਾਬ)
ਫੋਨ : (01886) 260334

# ਸ੍ਰੀ ਗੁਰੂ ਅਰਜਨ ਦੇਵ ਜੀ

## ਜੀਵਨ ਬਿਓਰਾ

| | | |
|---|---|---|
| ਨਾਮ | : | ਸ੍ਰੀ ਗੁਰੂ ਅਰਜਨ ਦੇਵ ਜੀ। |
| ਪ੍ਰਕਾਸ਼ ਸਮਾਂ | : | 15 ਅਪ੍ਰੈਲ 1563 ਈ.। |
| ਪ੍ਰਕਾਸ਼ ਅਸਥਾਨ | : | ਗੋਇੰਦਵਾਲ ਸਾਹਿਬ। |
| ਪਿਤਾ ਜੀ ਦਾ ਨਾਮ | : | ਸ੍ਰੀ ਗੁਰੂ ਰਾਮ ਦਾਸ ਜੀ। |
| ਮਾਤਾ ਜੀ ਦਾ ਨਾਮ | : | ਮਾਤਾ ਭਾਨੀ ਜੀ। |
| ਮਹਿਲਾ ਦਾ ਨਾਮ | : | ਬੀਬੀ ਗੰਗਾ ਜੀ। |
| ਸੰਤਾਨ | : | ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ। |
| ਗੁਰਤਾ ਗੱਦੀ ਪ੍ਰਾਪਤ | : | 1 ਸਤੰਬਰ 1581 ਈ. ਗੋਇੰਦਵਾਲ ਸਾਹਿਬ ਵਿਖੇ। |
| ਗੁਰਤਾ ਗੱਦੀ ਸਮਾਂ | : | 25 ਵਰ੍ਹੇ। |
| ਕੁਲ ਆਯੂ | : | 43 ਵਰ੍ਹੇ। |
| ਜੋਤੀ ਜੋਤ ਸਮਾਉਣ ਦਾ ਸਮਾਂ | : | 30 ਮਈ 1606 ਈ. ਰਾਵੀ ਦੇ ਕਿਨਾਰੇ ਲਾਹੌਰ (ਪਾਕਿਸਤਾਨ)। |
| ਗੁਰਬਾਣੀ ਦਾ ਵੇਰਵਾ | : | 30 ਰਾਗਾਂ ਵਿੱਚ 2218 ਸ਼ਬਦ, ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਸ਼ੋਭਤ ਹੈ। |

# ਧਰਮ ਧੁਜਾ ਅਰਜੁਨੁ ਹਰਿ ਭਗਤਾ

## ਸ੍ਰੀ ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ 15 ਅਪ੍ਰੈਲ 1563 ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਗ੍ਰਹਿ ਵਿਖੇ ਮਾਤਾ ਭਾਨੀ ਜੀ ਦੀ ਕੁਖੋਂ ਗੋਇੰਦਵਾਲ ਸਾਹਿਬ ਵਿਖੇ ਹੋਇਆ। ਆਪ ਜੀ ਨੇ ਆਪਣੇ ਬਚਪਨ ਦੇ ਗਿਆਰਾਂ ਸਾਲ ਗੋਇੰਦਵਾਲ ਵਿਖੇ ਬਹੁਤ ਧਾਰਮਿਕ ਮਾਹੌਲ ਵਿੱਚ ਬਿਤਾਏ। ਆਪ ਜੀ ਨੂੰ ਆਪਣੇ ਨਾਨਾ ਗੁਰੂ ਅਮਰਦਾਸ ਜੀ ਦੀ ਪਿਆਰੀ ਮਿੱਠੀ ਗੋਦ ਦਾ ਅਨੰਦ ਪ੍ਰਾਪਤ ਹੋਇਆ ਅਤੇ ਸਮੇਂ-ਸਮੇਂ ਗੁਰੂ ਅਮਰਦਾਸ ਜੀ ਨੇ ਆਤਮਿਕ ਅਸੀਸਾਂ **"ਦੋਹਿਤਾ ਬਾਣੀ ਦਾ ਬੋਹਿਥਾ"** ਦੇ ਕੇ ਆਪ ਜੀ ਦੇ ਹੋਣਹਾਰ ਭਵਿੱਖ ਬਾਰੇ **"ਕਿਹੜਾ ਵਡਾ ਪੁਰਖ ਹੈ ਭਾਰੀ॥ ਜਿਸ ਮੰਜੀ ਹਿਲਾਈ ਸਾਡੀ ਸਾਰੀ॥"** ਦੇ ਸੰਕੇਤ ਦਿੱਤੇ।

ਆਪ ਜੀ ਨੇ ਦੁਨਿਆਵੀ ਵਿੱਦਿਆ ਗੁਰਮੁਖੀ, ਸੰਸਕ੍ਰਿਤ ਅਤੇ ਦੇਵਨਾਗਰੀ ਵਿੱਚ ਪੂਰਨ ਮੁਹਾਰਤ ਪ੍ਰਾਪਤ ਕਰ ਲਈ। ਆਪ ਜੀ ਨੂੰ ਘੋੜ-ਸਵਾਰੀ ਦਾ ਵੀ ਬਹੁਤ ਸ਼ੌਕ ਸੀ। ਨੇਜ਼ਾ-ਬਾਜੀ ਵਿੱਚ ਆਪ ਜੀ ਨਿਪੁੰਨ ਸਨ।

ਆਪ ਜੀ ਦਾ ਵਿਆਹ 11 ਸਾਲ ਦੀ ਆਯੂ ਵਿੱਚ ਹੀ ਮਾਤਾ ਗੰਗਾ ਜੀ ਸਪੁੱਤਰੀ ਭਾਈ ਕ੍ਰਿਸ਼ਨ ਚੰਦ ਜੀ, ਪਿੰਡ ਮਾਉ ਦੇ ਨਾਲ ਹੋ ਗਿਆ, ਜਿਨ੍ਹਾਂ ਦੀ ਕੁਖੋਂ 2 ਜੂਨ, 1595 ਈ. ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ ਹੋਇਆ।

ਭੱਟਾਂ ਦੇ ਕਥਨ ਅਨੁਸਾਰ :- **ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥**

*-ਸਵਈਏ ਮਹਲੇ ਪੰਜਵੇ ਕੇ, (ਪੰਨਾ ੧੪੦੭)*

ਅਤੇ :-**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ॥**

*ਸਵਈਏ ਮਹਲੇ ਪੰਜਵੇ ਕੇ, (ਪੰਨਾ ੧੪੦੯)*

ਧੁਰੋਂ ਪ੍ਰਭੂ ਪ੍ਰਮੇਸ਼ਰ ਜੀ ਨੇ ਜੋ ਜਗਤ ਤਾਰਨ ਦੀ ਜਿੰਮੇਵਾਰੀ ਲਾਈ ਸੀ, ਉਸ ਨੂੰ ਪੂਰੀ ਕਰਨ ਵਾਸਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਜੀ ਨੂੰ 1 ਸਤੰਬਰ 1581 ਈ. ਨੂੰ ਗੁਰਤਾ ਗੱਦੀ ਦੀ ਸੌਂਪਣਾ ਕਰ ਦਿੱਤੀ। ਪ੍ਰਿਥੀ ਚੰਦ ਨੇ ਕਾਫੀ ਤੋਂ ਜਿਆਦਾ ਵਿਰੋਧ ਕੀਤਾ ਅਤੇ ਸਾਰੀ ਉਮਰ ਕਰਦਾ ਹੀ ਰਿਹਾ। ਪਰ ਆਪ ਜੀ ਸ਼ਾਂਤ ਚਿੱਤ ਅਡੋਲ ਰਹਿ ਕੇ ਪ੍ਰਿਥੀ ਚੰਦ ਦੀਆਂ ਸਾਰੀਆਂ ਵਧੀਕੀਆਂ ਸਹਿਨ ਕਰਦੇ ਰਹੇ :-

**ਨਿਰਹੰਕਾਰ ਸ਼ਾਤ ਚਿਤ ਧੀਰ॥ ਹਰਖ ਸ਼ੋਕ ਨਹਿ ਲੇਸ਼ ਗੰਭੀਰ॥**

ਪ੍ਰਿਥੀ ਚੰਦ ਹਰ ਸਮੇਂ ਆਪ ਜੀ ਨੂੰ ਪ੍ਰੇਸ਼ਾਨ ਕਰਨ ਦੀਆਂ ਵਿਉਂਤਾਂ ਸੋਚਦਾ ਰਹਿੰਦਾ ਸੀ। ਜਦੋਂ ਉਸਦਾ ਆਪਣਾ ਕੋਈ ਬੱਲ ਨਾ ਚੱਲਿਆ, ਤਾਂ ਉਹ ਕਦੇ ਬੀਰਬਲ ਅੱਗੇ ਅਤੇ ਕਦੇ ਸੁਲਹੀ ਖਾਂ ਅੱਗੇ ਜਾ ਫਰਿਆਦੀ ਬਣਿਆ। ਇਕ ਸਮੇਂ ਸੁਲਹੀ ਖਾਂ ਨੂੰ ਕਾਫੀ ਜ਼ਿਆਦਾ ਮਾਇਆ ਦਾ ਲਾਲਚ ਦੇ ਕੇ ਆਪਜੀ ਉੱਪਰ ਹਮਲਾਵਰ ਬਣਨ ਲਈ ਰਜ਼ਾਮੰਦ ਕਰ ਲਿਆ।

ਜਦੋਂ ਆਪ ਜੀ ਨੂੰ ਪ੍ਰਿਥੀ ਚੰਦ ਦੀ ਕੋਝੀ ਚਾਲ ਜੋ ਉਸਨੇ ਸੁਲਹੀ ਖਾਂ ਨਾਲ ਰਲ ਕੇ ਬਣਾਈ ਸੀ, ਦਾ ਪਤਾ ਚਲਿਆ ਤਾਂ ਆਪ ਜੀ ਨੇ ਸਿੱਖਾਂ ਨੂੰ ਇਕੱਠੇ ਕਰਕੇ ਉਨ੍ਹਾਂ ਦੀ ਸਲਾਹ ਪੁੱਛੀ। ਸਿੱਖਾਂ ਨੇ ਤਿੰਨ ਮਤੇ ਪਾਸ ਕਰਕੇ ਸਤਿਗੁਰੂ ਜੀ ਦੀ ਪ੍ਰਵਾਨਗੀ ਲੈਣੀ ਚਾਹੀ, ਪਰ ਆਪ ਜੀ ਨੇ ਦੁਨਿਆਵੀ ਤਿੰਨਾਂ ਮਤਿਆਂ ਨੂੰ ਹੀ ਅਪ੍ਰਵਾਨ ਕਰ ਦਿੱਤਾ।

ਪਹਿਲਾ ਮਤਾ ਸੀ, ਕਿ ਸੁਲਹੀ ਖਾਂ ਨੂੰ ਰਾਜ਼ੀਨਾਮੇ ਲਈ ਪੱਤਰ ਲਿਖਿਆ ਜਾਵੇ, ਦੂਸਰਾ ਮਤਾ ਸੀ ਕਿ ਜੇ ਆਪ ਜੀ ਨੇ ਲਿਖਤੀ ਸਮਝੌਤਾ ਸੁਲਹੀ ਖਾਂ ਨਾਲ ਨਹੀਂ ਕਰਨਾ ਫਿਰ ਦੋ ਗੁਰਸਿੱਖ-ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਨੂੰ ਸੁਲਹੀ ਖਾਂ ਨਾਲ ਗੱਲਬਾਤ ਕਰਨ ਲਈ ਭੇਜ ਦਿੱਤਾ ਜਾਵੇ। ਸਤਿਗੁਰੂ ਜੀ ਨੇ ਦੋਵਾਂ ਮਤਿਆਂ ਨੂੰ ਅਪਰਵਾਨ ਕਰ ਦਿੱਤਾ। ਫਿਰ ਸਿੱਖਾਂ ਨੇ ਬੇਨਤੀ ਕੀਤੀ ਪਾਤਸ਼ਾਹ! ਸਾਨੂੰ ਹੁਕਮ ਕਰੋ ਅਸੀਂ ਜਿੰਨੇ ਜੋਗੇ ਵੀ ਹਾਂ, ਸੁਲਹੀ ਖਾਂ ਦਾ ਮੁਕਾਬਲਾ ਕਰੀਏ ਪਰ ਧੀਰਜ-ਧਰਮ ਸਤਿਗੁਰੂ ਜੀ ਨੇ ਤੀਸਰੇ ਮਤੇ ਨੂੰ ਵੀ ਪ੍ਰਵਾਨ ਨਹੀਂ ਕੀਤਾ।

ਗੁਰਸਿੱਖਾਂ ਨੇ ਸਾਹਿਬਾਂ ਦੇ ਚਰਨਾਂ ਵਿੱਚ ਬੇਨਤੀ ਕੀਤੀ, ਪਾਤਸ਼ਾਹ! ਫਿਰ ਕਰਨਾ ਕੀ ਹੈ ? ਸਤਿਗੁਰੂ ਜੀ ਨੇ ਹੁਕਮ ਕੀਤਾ, ਗੁਰਸਿੱਖੋ! ਉਸ ਕਰਤਾ ਪੁਰਖ ਸਰਬ-ਸਮਰੱਥ ਮਾਲਕ ਦਾ ਸਿਮਰਨ ਕਰੋ, ਜਿਸ ਨੇ ਸੁਲਹੀ ਖਾਂ ਨੂੰ ਭੇਜਿਆ ਹੈ, ਸਮਰੱਥ ਪ੍ਰਭੂ ਆਪ ਹੀ ਉਸ ਦਾ ਉਪਾਅ ਕਰ ਦੇਣਗੇ। ਕਿੰਨਾ ਭਰੋਸਾ ਸੀ ਆਪਣੇ ਮਾਲਕ ਪ੍ਰਭੂ ਉੱਤੇ ਆਪ ਜੀ ਨੂੰ :-

**ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥**
**ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥**
**ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥**
**ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥੧॥**

*ਆਸਾ ਮਹਲਾ ੫ (ਪੰਨਾ ੩੭੧)*

ਜਦੋਂ ਦ੍ਰਿੜ੍ਹ ਭਰੋਸੇ ਨਾਲ :-

ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ॥
ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ॥੨॥

*ਰਾਗੁ ਗੂਜਰੀ, ਮਹਲਾ ੫ (ਪੰਨਾ ੫੧੭)*

ਪ੍ਰਭੂ ਦੀ ਟੇਕ ਲੈ ਕੇ ਪੁਕਾਰਿਆ ਦਾਤਾ :-
ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ[1]॥
ਆਨ[2] ਨ ਬੀਆ ਤੇਰੀ ਸਮਸਰਿ[3]॥

*ਆਸਾ ਮਹਲਾ ੫ (ਪੰਨਾ ੩੭੧)*

ਸੁਲਹੀ ਖਾਂ ਜੋ ਗੁਰੂ ਘਰ ਤੇ ਅਕਾਰਣ ਹਮਲਾਵਰ ਬਣ ਕੇ ਹੰਕਾਰ-ਮੱਤਾ ਆ ਰਿਹਾ ਸੀ, ਪ੍ਰਭੂ ਨੇਤ ਨਾਲ ਆਵੇ ਵਿੱਚ ਸੜ ਕੇ ਭਸਮ ਹੋ ਗਿਆ। ਇਸ ਦਾ ਸੰਕੇਤ ਵੀ ਗੁਰਬਾਣੀ ਵਿੱਚ ਸਾਹਿਬਾਂ ਨੇ ਦਿੱਤਾ ਹੈ ਅਤੇ ਪ੍ਰੇਰਨਾ ਦਿੱਤੀ ਹੈ ਕਿ ਜਿਹੜਾ ਮਨੁੱਖ, ਸਰਬ ਸਮਰੱਥ ਪ੍ਰਭੂ ਦੀ ਚਿੱਤ ਵਿੱਚ ਟੇਕ ਰੱਖ ਕੇ ਉਸਨੂੰ ਯਾਦ ਕਰਦਾ ਹੈ, ਮਾਲਕ ਪ੍ਰਭੂ :-

ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ॥

*ਸੂਹੀ ਮਹਲਾ ੪ (ਪੰਨਾ ੭੩੩)*

ਦੀ ਲਾਜ ਪਾਲਦਾ ਹੈ। ਪ੍ਰਭੂ ਸਹਾਇਤਾ ਉਪਰੰਤ ਵੀ ਆਪ ਜੀ ਨੇ ਸ਼ਬਦ ਉਚਾਰਨ ਕੀਤਾ :-

ਸੁਲਹੀ ਤੇ ਨਾਰਾਇਣ ਰਾਖੁ॥
ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ॥੧॥ ਰਹਾਉ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ॥
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥੧॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥੨॥

*ਬਿਲਾਵਲੁ ਮਹਲਾ ੫ (ਪੰਨਾ ੮੨੫)*

ਆਪ ਨੂੰ ਆਪਣੇ ਮਾਲਕ ਪ੍ਰਭੂ ਦੇ ਅਤਿਅੰਤ ਭਰੋਸਾ ਸੀ ਅਤੇ ਹਮੇਸ਼ਾਂ ਇਕ ਅਕਾਲ ਪੁਰਖ ਦੀ ਟੇਕ ਭਰੋਸਾ ਰੱਖਣ ਲਈ ਹੀ ਆਪ ਜੀ ਉਪਦੇਸ਼ ਕਰਦੇ ਸਨ।

ਅੱਤ ਦੀ ਮੁਖਾਲਫਤ ਹੋਣ ਦੇ ਬਾਵਜੂਦ ਵੀ ਆਪ ਜੀ ਨੇ ਜਿਥੇ ਗੁਰਸਿੱਖੀ ਦੇ ਪ੍ਰਚਾਰ ਲਈ ਦੌਰੇ ਕਰਕੇ ਸੰਗਤਾਂ ਨੂੰ ਪ੍ਰਭੂ ਚਰਨਾਂ ਨਾਲ ਜੋੜਿਆ ਉੱਥੇ ਸਿੱਖਾਂ ਲਈ ਧਾਰਮਿਕ ਕੇਂਦਰ ਦੀ ਸਥਾਪਨਾ ਕਰਨ ਵਾਸਤੇ ਆਪ ਨੇ ਬੀੜਾ ਚੁੱਕਿਆ, ਤਾਂ ਜੋ ਸਾਰੀ ਕੌਮ ਨੂੰ ਇੱਕ ਥਾਂ ਤੇ ਕੇਂਦਰਤ ਕੀਤਾ ਜਾ ਸਕੇ। ਆਪ ਜੀ ਨੇ ਇਸ ਮਹਾਨ ਕੇਂਦਰ ਦੀ ਨੀਂਹ ਉਸ ਸਮੇਂ ਦੇ ਪ੍ਰਗੇ ਹੋਏ ਸੂਫੀ ਫਕੀਰ ਸਾਂਈ ਮੀਆਂ ਮੀਰ (ਮੀਰ ਮੁਅਈਨ-ਉਲ-ਅਸਲਮ) ਜੀ ਪਾਸੋਂ ਜਨਵਰੀ 1588 ਈ. ਨੂੰ ਰਖਵਾਈ। ਬੜੇ ਥੋੜ੍ਹੇ

---

*੧. ਕਿਸ ਪਾਸ ਕਿਸ ਤਰਫ਼, ੨. ਹੋਰ, ੩. ਬਰਾਬਰ।*

ਸਮੇਂ ਵਿੱਚ ਹੀ ਹਰਿਮੰਦਰ ਸਾਹਿਬ ਜੀ ਦੀ ਸੰਪੂਰਨਤਾ ਹੋਂਦ ਵਿੱਚ ਆ ਗਈ। ਮੰਦਰ ਤਾਂ ਉਸ ਸਮੇਂ ਅਤੇ ਹੁਣ ਵੀ ਬਹੁਤ ਹਨ ਜੋ ਦੇਵੀ, ਦੇਵਤਿਆਂ, ਅਵਤਾਰਾਂ ਦੇ ਮੰਦਰ ਕਹਿਲਾਉਂਦੇ ਹਨ। ਹਰੀ ਦਾ ਮੰਦਰ ਕੇਵਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਸਾਜਿਆ। ਜਿਵੇਂ ਹਰੀ ਸਾਰਿਆ ਦਾ ਸਾਂਝਾ ਹੈ, ਤਿਵੇਂ ਹਰਿਮੰਦਰ ਦਾ ਚੌਹਾਂ ਦਿਸ਼ਾਂ ਵਿੱਚ ਚਾਰ ਦਰਵਾਜ਼ੇ ਸਥਾਪਤ ਕਰਕੇ, ਚਾਰੇ ਵਰਨਾਂ, ਚਾਰੇ ਚੱਕਾਂ ਲਈ ਸਰਬ-ਸਾਂਝੀ ਮਨੁੱਖਤਾ ਨੂੰ ਬਿਨਾਂ ਵਿਤਕਰੇ-ਭਿੰਨ ਭੇਦ ਚਾਰੇ ਪਦਾਰਥ ਪ੍ਰਾਪਤ ਕਰਨ ਅਤੇ ਚਾਰ ਅੱਖਰਾਂ ਦੇ ਜਾਪ ਕਰਨ ਲਈ ਸਰਬ ਸਾਂਝਾ ਤੀਰਥ ਸਥਾਨ ਪ੍ਰਦਾਨ ਕੀਤਾ।

ਜਿਥੇ ਸਤਿਗੁਰੂ ਜੀ ਨੇ ਹਰਿਮੰਦਰ ਸਾਹਿਬ ਦੀ ਸਿਰਜਣਾ ਅਤੇ ਅੰਮ੍ਰਿਤ ਸਰੋਵਰ ਨੂੰ ਪੱਕਾ ਕਰਨ ਦਾ ਕਾਰਜ ਕੀਤਾ ਉੱਥੇ ਸਤਿਗੁਰ ਜੀ ਨੇ ਤਰਨ ਤਾਰਨ, ਕਰਤਾਰਪੁਰ (ਜਲੰਧਰ) ਦੇ ਨਗਰ ਆਪਣੇ ਹੱਥੀਂ ਵਸਾਏ। ਬੇਅੰਤ ਖੂਹ, ਤਿੰਨ ਹਰਟੇ ਅਤੇ ਛੇਹਰਟੇ, ਗੁਰੂ ਕਾ ਬਾਗ, ਅਨੇਕਾਂ ਦਵਾਖਾਨੇਂ ਅਤੇ ਕੋਹੜੀਘਰ ਲੋੜਵੰਦਾਂ ਲਈ ਸਥਾਪਤ ਕੀਤੇ। ਸਭ ਤੋਂ ਵੱਡਾ ਕਾਰਜ ਜੋ ਆਪ ਜੀ ਨੇ ਕੀਤਾ, ਉਹ ਆਪਣੀ ਹਾਜ਼ਰੀ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ, ਜਿਸ ਵਿੱਚ ਪਹਿਲੇ, ਦੂਜੇ, ਤੀਜੇ, ਚੌਥੇ ਸਤਿਗੁਰਾਂ ਅਤੇ ਆਪ ਜੀ ਨੇ ਆਪਣੀ ਬਾਣੀ ਅੰਕਿਤ ਕਰਕੇ ਪੰਦਰਾਂ ਭਗਤਾਂ, ਗਿਆਰਾਂ ਭੱਟਾਂ, ਚਾਰ ਗੁਰਸਿੱਖਾਂ ਦੀ ਬਾਣੀ, ਭਾਈ ਗੁਰਦਾਸ ਜੀ ਪਾਸੋਂ ਸੰਪਾਦਿਤ ਕਰਵਾ ਕੇ ਇਲਾਹੀ ਫੁਰਮਾਨ ਗੁਰਬਾਣੀ ਨੂੰ ਮਿਲਗੋਭਾ ਹੋਣ ਤੋਂ ਬਚਾ ਲਿਆ।

ਸੰਸਾਰ ਵਿੱਚ ਕੋਈ ਵੀ ਐਸਾ ਧਰਮ ਗ੍ਰੰਥ ਨਹੀਂ ਹੈ, ਜਿਸ ਨੂੰ ਉਸ ਸਮੇਂ ਦੇ ਪੀਰਾਂ, ਅਵਤਾਰਾਂ ਨੇ ਆਪਣੀ ਹਾਜ਼ਰੀ ਵਿੱਚ ਸੰਪਾਦਿਤ ਕਰਾਇਆ ਹੋਵੇ। ਸੈਂਕੜੇ ਸਾਲਾਂ ਤੋਂ ਬਾਅਦ ਉਨ੍ਹਾਂ ਦੇ ਪੈਰੋਕਾਰਾਂ ਨੇ ਆਪਣੀ ਸਿਮ੍ਰਤੀ ਦੁਆਰਾ ਲਿਖੇ ਹਨ, ਜਿਨ੍ਹਾਂ ਵਿੱਚ ਕਾਫੀ ਤੋਂ ਜ਼ਿਆਦਾ ਵਾਧਾ-ਘਾਟਾ ਹੋ ਚੁੱਕਾ ਹੈ।

ਕੇਵਲ ਤੇ ਕੇਵਲ ਸੰਸਾਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਸਰੂਪ ਹੈ, ਜਿਸ ਨੂੰ ਸਤਿਗੁਰੂ ਜੀ ਨੇ ਆਪਣੀ ਦੇਖ ਰੇਖ ਵਿੱਚ ਆਪਣੇ ਅਨਿਨ ਗੁਰਸਿੱਖ ਭਾਈ ਗੁਰਦਾਸ ਜੀ ਦੇ ਮੁਬਾਰਕ ਹਸਤ ਕਮਲਾਂ ਨਾਲ ਸੰਪਾਦਿਤ ਕਰਾਇਆ ਅਤੇ ਮੁੜ ਖੁਦ ਆਪ ਸਾਰੀ ਲਿਖਤ ਦੀ ਸੁਧਾਈ ਕੀਤੀ। ਇਹ ਸਾਰਾ ਕਾਰਜ 1661 ਬਿਕਰਮੀ ਭਾਦਰੋਂ ਵੱਦੀ ਏਕਮ ਨੂੰ ਸੰਪੂਰਨ ਹੋਇਆ। ਪੰਦਰਾਂ ਦਿਨਾਂ ਵਿੱਚ ਜਿਲਦ ਬੰਨ੍ਹਣ ਦਾ ਕਾਰਜ ਸੰਪੂਰਨ ਹੋਣ ਉਪਰੰਤ ਆਪ ਜੀ ਨੇ ਬੜੇ ਅਦਬ ਅਤੇ ਸਤਿਕਾਰ ਨਾਲ ਰਾਮਸਰ ਸਾਹਿਬ ਜੀ ਦੇ ਅਸਥਾਨ ਤੋਂ ਬਾਬਾ ਬੁੱਢਾ ਜੀ ਦੇ ਸੀਸ ਤੇ ਸੁਸ਼ੋਭਤ ਕਰਕੇ ਆਪ ਚੌਰ ਕਰਦੇ ਸਾਰੀ ਸੰਗਤ ਸਮੇਤ ਨਗਰ ਕੀਰਤਨ ਦੇ ਰੂਪ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੁਸ਼ੋਭਤ ਕੀਤਾ ਅਤੇ ਬਾਬਾ ਬੁੱਢਾ ਜੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਸੰਭਾਲ ਦੀ ਸੌਂਪਣਾ ਕੀਤੀ। ਸਵੇਰ ਤੋਂ ਸ਼ਾਮ ਤੱਕ ਦੀ ਸਾਰੀ ਮਰਯਾਦਾ ਕਾਇਮ ਕਰਕੇ ਹੁਕਮ ਕੀਤਾ :-

**ਪੋਥੀ ਪਰਮੇਸਰ ਕਾ ਥਾਨੁ॥**

**ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥੧॥ ਰਹਾਉ॥**

*ਸਾਰਗ ਮਹਲਾ ੫ (ਪੰਨਾ ੧੨੨੬)*

ਅਤੇ-

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**

*ਨਟ ਮਹਲਾ ੪ (ਪੰਨਾ ੯੮੨)*

ਦੇ ਹੁਕਮ ਮੰਨਣ ਵਾਸਤੇ ਤਾਕੀਦ ਕੀਤੀ। ਪਰਮੇਸ਼ਰ ਸਰੂਪ ਗੁਰਬਾਣੀ ਦਾ ਮਨ-ਚਿੱਤ ਤੋਂ ਅਦਬ ਸਤਿਕਾਰ ਕਰਨ ਦੀ ਜਿੱਥੇ ਹਦਾਇਤ ਕੀਤੀ, ਉੱਥੇ ਖੁਦ ਆਪ ਜੀ ਨੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਦੇ ਅਦਬ ਸਤਿਕਾਰ ਦੇ ਪੂਰਨੇ ਪਾਏ ਅਤੇ ਫੁਰਮਾਨ ਕੀਤਾ ਕਿ ***"ਮੇਰੇ ਸਰੂਪ ਤੇ ਯਾਤੇ ਹੈ ਦੀਰਘ, ਸਾਹਿਬ ਜਾਨਿ ਅਦਾਇਬ ਕੈ ਹੈ॥"***

## ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰਬਾਣੀ ਵਿੱਚ ਮੁੱਖ ਉਪਦੇਸ਼

ਸੰਸਾਰ ਵਿੱਚ ਹਰ ਮਨੁੱਖ ਸੁੱਖ ਚਾਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁੱਖ ਦੀ ਪ੍ਰਾਪਤੀ ਦਾ ਸਾਧਨ ਕੇਵਲ ਨਾਮ ਹੀ ਦਰਸਾਇਆ ਹੈ। ਨਾਮ ਸਿਮਰਨ ਦੁਆਰਾ ਜਿੱਥੇ ਸਰੀਰਕ ਦੁੱਖ ਦੂਰ ਹੁੰਦੇ ਹਨ, ਉੱਥੇ ਪਰਿਵਾਰ ਵਿੱਚ ਸ਼ਾਂਤੀ ਅਤੇ ਆਤਮਾਂ ਸਦੀਵੀਂ ਅਨੰਦਤ ਅਵਸਥਾ ਨੂੰ ਮਾਣਦੀ ਹੈ। ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਅਰੰਭ ਹੀ ਆਪ ਜੀ ਨੇ ਸਿਮਰਨ ਤੋਂ ਕੀਤਾ ਹੈ :-

**ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥**
**ਕਲਿ ਕਲੇਸ ਤਨ ਮਾਹਿ ਮਿਟਾਵਉ॥**

ਤਥਾ—

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥**
**ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥**

*ਗਉੜੀ ਸੁਖਮਨੀ ਮਹਲਾ ੫ (ਪੰਨਾ ੨੬੨)*

ਨਾਮ ਹੀ ਲੋਕ-ਪ੍ਰਲੋਕ ਵਿੱਚ ਸਹਾਇਤਾ ਕਰਨ ਵਾਲਾ ਹੈ :-

**ਜਹ ਮਾਤ ਪਿਤਾ ਸੁਤ ਮੀਤ ਨ ਭਾਈ॥**
**ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥**

*ਗਉੜੀ ਸੁਖਮਨੀ ਮਃ ੫ (ਪੰਨਾ ੨੬੪)*

ਨਾਮ ਜਪ ਵਿੱਚ ਸਫਲਤਾ ਪ੍ਰਾਪਤ ਕਰਨ ਲਈ :-

**ਬਾਰੰ ਬਾਰ ਬਾਰ ਪ੍ਰਭੁ ਜਪੀਐ॥** *ਗਉੜੀ ਸੁਖਮਨੀ ਮਃ ੫ (ਪੰਨਾ ੨੮੬)*

ਦਾ ਸੰਦੇਸ਼ ਹੈ। ਜਿੱਥੇ ਇਕ ਅਕਾਲ ਪੁਰਖ ਦਾ ਨਾਮ ਜਪਣ ਦੀ ਤਾਕੀਦ ਹੈ ਉੱਥੇ:-

**ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ॥**
**ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ॥**

*ਰਾਗੁ ਗੂਜਰੀ ਵਾਰ ਮਃ ੫ (ਪੰਨਾ ੫੧੭)*

ਟੇਕ ਵੀ ਇਕ ਮਾਲਕ ਦੀ ਲੈਣੀ ਹੈ, ਕਿਉਂਕਿ ਮਨੁੱਖ ਦੀ ਟੇਕ ਸਦੀਵੀ ਨਹੀਂ ਹੈ :-

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥**

*ਗਉੜੀ ਸੁਖਮਨੀ ਮਹਲਾ ੫ (ਪੰਨਾ ੨੮੧)*

ਸਾਰੇ ਦੁੱਖਾਂ ਦਾ ਮੂਲ ਅਤੇ ਪ੍ਰਭੂ ਨਾਲੋਂ ਵਿਛੋੜੇ ਦਾ ਕਾਰਣ ਕੇਵਲ ਪ੍ਰਭੂ ਨੂੰ ਵਿਸਰ ਜਾਣਾ ਹੀ ਆਪ ਜੀ ਨੇ ਗੁਰਬਾਣੀ ਵਿੱਚ ਦਰਸਾਇਆ ਹੈ :-

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥**
**ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥**

*ਬਾਰਹ ਮਾਹਾ ਮਾਝ ਮਹਲਾ ੫ (ਪੰਨਾ ੧੩੫)*

ਆਪ ਜੀ ਦੀ ਦ੍ਰਿਸ਼ਟੀ ਵਿੱਚ ਜੋ ਸੱਚੇ ਦੇ ਨਾਮ ਨੂੰ ਵਿਹਾਝਦਾ ਹੈ, ਉਹ ਹੀ ਅਸਲੀ ਸ਼ਾਹ ਹੈ-

**ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ॥**

*ਗਉੜੀ ਬਾਵਨ ਅਖਰੀ ਮਹਲਾ ੫ (ਪੰਨਾ ੨੫੦)*

ਆਪ ਜੀ ਦੀ ਦ੍ਰਿਸ਼ਟੀ ਵਿੱਚ ਜਿਸ ਮਨੁੱਖ ਨੇ ਸੰਸਾਰ ਵਿੱਚ ਆ ਕੇ ਆਪਣੇ ਜੀਵਨ ਦੇ ਮਨੋਰਥ ਨੂੰ ਨਹੀਂ ਜਾਣਿਆ, ਉਸ ਵਿੱਚ ਅਤੇ ਪਸ਼ੂਆਂ ਵਿੱਚ ਕੋਈ ਅੰਤਰ ਨਹੀਂ :-

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥**

*ਗਉੜੀ ਬਾਵਨ ਅਖਰੀ ਮਹਲਾ ੫ (ਪੰਨਾ ੨੫੧)*

ਸੰਸਾਰ ਵਿੱਚ ਆਉਣਾ ਕਿੰਨ੍ਹਾ ਦਾ ਸਫ਼ਲ ਹੈ ? ਜੋ ਆਪਣੀ ਰਸਨਾ ਨਾਲ ਪ੍ਰਭੂ ਦਾ ਨਾਮ ਜਪਦਾ ਹੈ:-

**ਆਇਆ ਸਫਲ ਤਾਹੂ ਕੋ ਗਨੀਐ॥**
**ਜਾਸੁ ਰਸਨ ਹਰਿ ਹਰਿ ਜਸੁ ਭਨੀਐ॥**

*ਗਉੜੀ ਬਾਵਨ ਅਖਰੀ ਮਹਲਾ ੫ (ਪੰਨਾ ੨੫੨)*

ਆਪ ਜੀ ਦੀ ਦ੍ਰਿਸ਼ਟੀ ਵਿੱਚ ਸੁੰਦਰ ਕੌਣ ਸਨ ? ਜੋ ਸਤਿ ਸੰਗਤ ਵਿੱਚ ਬੈਠ ਕੇ ਨਾਮ ਜਪਦੇ ਹਨ:-

**ਸੇਈ ਸੁੰਦਰ ਸੋਹਣੇ॥ ਸਾਧਸੰਗਿ ਜਿਨ ਬੈਹਣੇ॥**

*ਮਾਝ ਮਹਲਾ ੫ (ਪੰਨਾ ੧੩੨)*

ਮਨੁੱਖਾ ਜੀਵਨ ਦਾ ਪ੍ਰਯੋਜਨ ਕੀ ਹੈ ?ਗੋਬਿੰਦ ਦੇ ਨਾਲ ਮਿਲਣਾ:-

**ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

*ਆਸਾ ਮ: ੫ (ਪੰਨ ੧੨)*

ਸਾਰੀਆਂ ਸਿਆਣਪਾਂ ਦਾ ਤਿਆਗ ਕਰਕੇ ਕਰਤੇ ਦੀ ਸਿਫਤ ਸਲਾਹ ਕਰਨੀ ਹੈ:-

**ਮਨ ਮੇਰੇ ਕਰਤੇ ਨੋ ਸਾਲਾਹਿ॥**
**ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ॥੧॥**

*ਸਿਰੀ ਰਾਗੁ ਮਹਲਾ ੫ (ਪੰਨਾ ੪੩)*

ਸੰਸਾਰ ਵਿੱਚ ਨਾ ਬਲਵਾਨ ਵੱਡਾ ਹੈ ਅਤੇ ਨਾ ਹੀ ਧਨਵਾਨ ਵੱਡਾ ਹੈ, ਵੱਡਾ ਕੌਣ ਹੈ ? ਜਿਸ ਨੇ ਆਪਣੀ ਸੁਰਤ ਪ੍ਰਭੂ ਨਾਮ ਨਾਲ ਜੋੜੀ ਹੈ—

**ਕਉਨ ਵਡਾ ਮਾਇਆ ਵਡਿਆਈ॥**
**ਸੋ ਵਡਾ ਜਿਨਿ ਰਾਮ ਲਿਵ ਲਾਈ॥**

*ਗਉੜੀ ਮ. ੫ (ਪੰਨਾ ੧੮੮)*

ਜਿਹੜਾ ਗਰੀਬਾਂ, ਲਾਚਾਰਾਂ ਉੱਤੇ ਕ੍ਰੋਪੀ ਕਰਦਾ ਹੈ, ਪ੍ਰਮੇਸ਼ਰ ਉਸ ਨੂੰ ਸਜਾ ਦੇ ਕੇ ਅੱਗ ਵਿੱਚ ਸਾੜਦਾ ਹੈ। ਇਸ ਲਈ ਹਮੇਸ਼ਾ ਲੋੜਵੰਦ ਗਰੀਬਾਂ ਤੇ ਤਰਸ ਕਰਨਾ ਚਾਹੀਦਾ ਹੈ :—

**ਗਰੀਬਾ ਉਪਰਿ ਜਿ ਖਿੰਜੈ ਦਾੜੀ॥**
**ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥**

*ਗਉੜੀ ਮਹਲਾ ੫ (ਪੰਨਾ ੧੯੯)*

## ਮਹਾਨ ਸ਼ਹਾਦਤ

ਜਿਵੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਸੋਰਠਿ ਰਾਗੁ ਵਿੱਚ ਫੁਰਮਾਨ ਹੈ ਕਿ—**ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ॥**
**ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ॥੧੦॥**

*ਸਲੋਕ ਮਹਲਾ ੩ (ਪੰਨਾ ੬੪੬)*

ਸੱਚ ਕਹਿਣਾ, ਸੱਚ ਸੁਨਣਾ ਜਾਂ ਸੱਚ ਨੂੰ ਕਮਾਉਣਾ ਬਹੁਤ ਕਠਿਨ ਹੈ। ਖਾਸ ਕਰਕੇ ਰਾਜਨੀਤਿਕ ਬੰਦੇ ਨੂੰ ਉਤਨਾ ਖਤਰਾ ਦੁਸ਼ਮਣ ਦੀਆਂ ਫੌਜਾਂ ਜਾਂ ਦੁਸ਼ਮਣ ਦੀ ਤਾਕਤ ਤੋਂ ਨਹੀਂ ਹੁੰਦਾ ਜਿਨਾ ਕਿ ਇੱਕ ਸੱਚੇ ਵਿਅਕਤੀ ਤੋਂ। ਜਿਸ ਆਦਮੀ ਪਾਸ ਤਾਕਤ ਹੋਵੇ, ਉਸ ਲਈ ਸੱਚ ਦੀ ਆਵਾਜ਼ ਨੂੰ ਸੁਨਣਾ ਅਤੇ ਸਹਾਰਨਾ ਬਹੁਤ ਮੁਸ਼ਕਲ ਹੁੰਦਾ ਹੈ, ਇਸ ਲਈ ਇਹ ਰਾਜਸੀ ਅਥਵਾ ਤਾਕਤਵਰ ਲੋਕ ਹਮੇਸ਼ਾ ਸੱਚ ਹੀ ਅਵਾਜ਼ ਨੂੰ ਦਬਾਉਣ ਲਈ ਯਤਨਸ਼ੀਲ ਰਹਿੰਦੇ ਹਨ।

ਗੁਰੂ ਨਾਨਕ ਦਾ ਘਰ ਮੁੱਢ ਕਦੀਮ ਤੋਂ ਸੱਚ ਦਾ ਅਲੰਬਰਦਾਰ, ਸੱਚ ਦਾ ਪ੍ਰਚਾਰਕ ਅਤੇ ਸੱਚ ਦਾ ਰਖਵਾਲਾ ਰਿਹਾ ਹੈ, ਇਸੇ ਲਈ ਸਦਾ ਤੋਂ ***ਬਾਬੇ ਕਿਆ ਅਤੇ ਬਾਬਰ ਕਿਆਂ*** ਦਾ ਟਕਰਾਉ ਹੁੰਦਾ ਆਇਆ ਹੈ। ਇਸੇ ਲੜੀ ਵਿੱਚ ਹੀ ਜਹਾਂਗੀਰ ਨੇ ਸੱਚ ਦੇ ਸਰੂਪ, ਸੱਚ ਦੀ ਮੂਰਤ, ਸੱਚ ਦੇ ਪੁਜਾਰੀ ਅਤੇ ਸੱਚ ਦੇ ਪ੍ਰਚਾਰਕ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਪਹਿਲੇ ਸਤਿਗੁਰਾਂ ਨੂੰ ਆਪਣੇ ਝੂਠ ਦੇ ਪੜਦੇ ਵਿੱਚ ਲਪੇਟਣ ਦਾ ਕੋਝਾ ਯਤਨ ਕੀਤਾ। ਜਿਸ ਅਧੀਨ ਉਹ, ਨਿਰੰਕਾਰੀ ***ਸੱਚ ਦੇ ਹੱਟ*** ਨੂੰ ਝੂਠ ਦੀ ਦੁਕਾਨ ਕਹਿ ਕੇ ਆਪਣੀ ਮੁਤੱਸਬ ਭਰੀ ਤੰਗ ਦਿਲੀ ਦਾ ਇਜ਼ਹਾਰ, ਆਪਣੀ ਤੁਜ਼ਿਕ-ਜਹਾਂਗੀਰ ਵਿੱਚ ਇਹਨਾਂ ਸ਼ਬਦਾਂ ਰਾਹੀਂ ਕਰਦਾ ਹੈ ਕਿ ***"ਬਹੁਤ ਸਾਰੇ ਭੋਲੇ***

*ਭਾਲੇ ਹਿੰਦੂਆਂ ਬਲਕਿ ਕੁਝ ਮੂਰਖ ਅਤੇ ਕਮੀਨੇ ਮੁਸਲਮਾਨਾਂ ਨੂੰ ਵੀ ਉਸ (ਗੁਰੂ ਜੀ) ਨੇ ਆਪਣੀ ਰਹੁ ਰੀਤੀ ਦੇ ਅਨੁਸਾਰੀ ਬਣਾ ਕੇ ਪੀਰੀ ਅਤੇ ਵਲੀਪੁਣੇ ਦੀ ਉੱਚੀ ਡੌਂਡੀ ਪਿਟਵਾਈ ਹੋਈ ਸੀ। ਸਾਰੇ ਉਸਨੂੰ ਗੁਰੂ ਕਹਿੰਦੇ। ਲਾਂਭੇ ਸ਼ਾਂਬੇ ਤੋਂ ਗੁਆਰ ਅਤੇ ਗੁਆਰਾਂ ਦੇ ਪੁਜਾਰੀ ਲੋਕ ਉਸ ਪਾਸ ਆਉਂਦੇ ਅਤੇ ਪੂਰੀ ਸ਼ਰਧਾ ਦਾ ਪ੍ਰਗਟਾਵਾ ਕਰਦੇ। ਤਿੰਨ ਚਾਰ ਪੀੜ੍ਹੀਆਂ ਤੋਂ ਇਹ ਝੂਠ ਦੀ ਦੁਕਾਨ ਜਾਰੀ ਸੀ। ਚਿਰਾਂ ਤੋਂ ਮੇਰਾ ਚਿੱਤ ਸੀ ਕਿ ਇਸ ਕੂੜ ਦੀ ਹੱਟੀ (ਦੁਕਾਨਿ-ਭਾਤਿਲ) ਨੂੰ ਬੰਦ ਕਰ ਦੇਵਾਂ ਜਾਂ ਉਸ ਨੂੰ ਮੁਹੰਮਦੀ ਉਮਤਿ (ਇਸਲਾਮ) ਵਿੱਚ ਲੈ ਆਵਾਂ"* ਜਹਾਂਗੀਰ ਅੱਗੇ ਲਿਖਦਾ ਹੈ ਕਿ *"ਮੈਂ ਹੁਕਮ ਦਿੱਤਾ ਕਿ ਉਸ (ਗੁਰੂ ਅਰਜਨ ਦੇਵ ਜੀ) ਨੂੰ ਗ੍ਰਿਫਤਾਰ ਕਰਕੇ ਦਰਬਾਰ ਵਿੱਚ ਹਾਜ਼ਰ ਕੀਤਾ ਜਾਵੇ। ਉਸਦਾ ਘਰ ਘਾਟ ਜ਼ਬਤ ਕਰ ਲਿਆ ਜਾਵੇ ਅਤੇ ਬੱਚੇ ਮੁਰਤਜ਼ਾ ਖਾਨ ਦੇ ਹਵਾਲੇ ਕਰ ਦਿੱਤੇ ਜਾਣ। ਕੋਈ ਵੀ ਢੰਗ ਵਰਤ ਕੇ ਜਾਂ ਤਾਂ ਉਸਨੂੰ (ਗੁਰੂ ਜੀ ਨੂੰ) ਦੀਨ-ਇਸਲਾਮ ਵਿੱਚ ਲਿਆਂਦਾ ਜਾਵੇ ਜਾਂ ਤਸੀਹੇ (ਯਾਸਾ ਦੀਆ ਸਜਾਵਾਂ) ਦੇ ਕੇ ਕਤਲ ਕਰ ਦਿੱਤਾ ਜਾਵੇ।*

ਜਹਾਂਗੀਰ ਦੇ ਮਨ ਵਿੱਚ ਸਤਿਗੁਰਾਂ ਅਤੇ ਗੁਰੂ ਘਰ ਪ੍ਰਤੀ ਇਸ ਨਫਰਤ ਨੂੰ ਬੜ੍ਹਾਵਾ ਦੇਣ ਲਈ ਉਸ ਸਮੇਂ ਦੇ ਜਿਹਨਾਂ ਮੁਤੱਸਬੀ ਲੋਕਾਂ ਨੇ ਬਲਦੀ ਉੱਪਰ ਤੇਲ ਪਾਉਣ ਦੀ ਭੂਮਿਕਾ ਨਿਭਾਈ ਉਹਨਾਂ ਵਿੱਚ ਸ਼ੇਖ ਅਹਿਮਦ ਸਰਹੱਦੀ ਅਤੇ ਉਸ ਦੇ ਚੇਲਿਆਂ ਦਾ ਜਿਕਰ ਇਤਿਹਾਸ ਦੇ ਕਾਲੇ ਪੰਨਿਆਂ ਉੱਪਰ ਵਿਸੇਸ਼ ਰੂਪ ਵਿੱਚ ਦਰਜ ਹੈ। ਸ਼ੇਖ ਸਰਹੱਦੀ (ਅਮਾਮ-ਰੱਬਾਨੀ) ਆਪਣੇ ਆਪ ਨੂੰ ਮੁਜੱਦਦ-ਅਲਫਸਾਨੀ (ਇਸਲਾਮ ਦਾ ਰੱਖਿਅਕ) ਕਹਿਲਾਉਂਦਾ ਸੀ ਅਤੇ ਇਸ ਨੇ ਆਪਣਾ ਇਕ ਫਿਰਕਾ ਬਣਾਇਆ ਹੋਇਆ ਸੀ। ਜਿਸ ਨੂੰ ***ਨਕਸ਼ਬੰਦੀ*** ਤਬਕਾ ਕਿਹਾ ਜਾਂਦਾ ਸੀ। ਇਸਲਾਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਸ਼ੇਖ ਸਰਹੱਦੀ ਦੇ ਮਨ ਦਾ ਮੁਤੱਸਬੀ ਜ਼ਹਿਰ ਉਸ ਦੀਆਂ ਪ੍ਰਚਾਰ ਪੱਤ੍ਰੀਆਂ ਜਾਂ ਆਪਣੇ ਅਨੁਯਾਈਆਂ ਨੂੰ ਲਿਖੀਆਂ ਚਿੱਠੀਆਂ ਤੋਂ ਸਾਫ਼ ਜਾਹਰ ਹੁੰਦਾ ਹੈ ਉਹ ਲਿਖਦਾ ਹੈ ਕਿ—

*"ਇਸਲਾਮ ਦੀ ਇੱਜ਼ਤ, ਕੁਫ਼ਰ ਅਤੇ ਕਾਫ਼ਰਾਂ ਦੀ ਖਵਾਰੀ ਵਿੱਚ ਹੀ ਹੈ। ਜਿਸ ਨੇ ਅਹਿਲੇ-ਕੁਫਰ ਨੂੰ ਅਜ਼ੀਜ਼ ਰੱਖਿਆ ਹੈ, ਉਸ ਨੇ ਅਹਿਲੇ-ਇਸਲਾਮ ਨੂੰ ਖਵਾਰ ਕੀਤਾ ਹੈ। ਇਸ ਲਈ ਇਹਨਾਂ ਕਾਫਰ ਲੋਕਾਂ ਦੀ ਬਰਬਾਦੀ ਦਾ ਹਰ ਹੀਲਾ ਵਰਤਦੇ ਹੋਏ ਇਹਨਾਂ ਕਾਫਰਾਂ ਅਤੇ ਇਹਨਾਂ ਦੇ ਝੂਠੇ ਖੁਦਾਵਾਂ (ਮੂਰਤੀਆਂ) ਨੂੰ ਮਿੱਟੀ ਵਿੱਚ ਰੁਲਾਣ ਦੀ ਹਰ ਕੋਸ਼ਿਸ਼ ਖੁਦਾ ਨੂੰ ਪ੍ਰਸੰਨ ਕਰਨ ਦਾ ਅਤਿ ਸੁਗਮ ਸਾਧਨ ਹੈ ਅਤੇ ਇਸ ਪਾਕ ਕਾਰਜ ਵਿੱਚ ਹਰ ਮੋਮਨ ਨੂੰ ਆਪਣਾ ਬਣਦਾ ਯੋਗਦਾਨ ਪਾਉਣ ਲਈ ਅੱਗੇ ਆਉਣਾ ਚਾਹੀਦਾ ਹੈ।"*

ਅਜਿਹੇ ਮੁਤੱਸਬੀ ਲੋਕਾਂ ਦੀ ਸੌੜੀ ਸਮਝ ਵਿੱਚ ਇਸਲਾਮ ਦੀ ਸੇਵਾ ਗੈਰ-ਇਸਲਾਮੀ ਲੋਕਾਂ ਨੂੰ ਸ਼ਰ੍ਹਾਂ ਵਿੱਚ ਲਿਆਉਣਾ ਹੀ ਸੀ। ਇਸ ਕੰਮ ਲਈ ਇਹਨਾਂ ਨੇ ਧੱਕਾ ਜੋਰੀ, ਅਤਿਆਚਾਰ, ਪ੍ਰੇਮ ਜਾਂ ਲਾਲਚ, ਹਰ ਹੀਲੇ ਨੂੰ ਇੱਕ ਧਰਮੀ ਸਬੱਬ ਜਾਣ ਕੇ ਵਰਤਿਆ ਅਤੇ ਜਹਾਂਗੀਰ ਵਰਗੇ ਬਾਦਸ਼ਾਹ ਨੂੰ ਵੀ ਇਸ ਨੇਕ ਕੰਮ ਲਈ ਇੱਕ ਬਾਦਸ਼ਾਹ ਹੋਣ ਦੀ ਹੈਸੀਅਤ ਵਿੱਚ ਆਪਣਾ ਹਿੱਸਾ ਇੱਕ ਆਮ ਮੋਮਨ ਨਾਲੋਂ ਜ਼ਿਆਦਾ ਪਾਉਣ ਲਈ ਪ੍ਰੇਰਿਆ।

ਉਸ ਸਮੇਂ ਦੇ ਤੰਗ ਦਿਲ ਬ੍ਰਾਹਮਣ ਲੋਕ, ਜਿਨ੍ਹਾਂ ਦੀ ਆਪਣੀ ਅਣਖ ਖਤਮ ਹੋ ਚੁੱਕੀ ਸੀ ਅਤੇ ਜੋ ਸਵੈਮਾਨ ਦੀ ਜ਼ਿੰਦਗੀ ਜੀਊਣਾ ਹੀ ਭੁੱਲ ਚੁੱਕੇ ਸਨ, ਜਿਨ੍ਹਾਂ ਨੇ ਗੁਲਾਮੀ ਨੂੰ ਹੀ ਆਪਣਾ ਨਸੀਬ ਜਾਣ ਕੇ ਇਸ ਜਿੱਲਤ ਭਰੇ ਜੀਵਨ ਵਿੱਚ ਹੀ ਆਪਣੀ ਜ਼ਿੰਦਗੀ ਢਾਲ ਲਈ ਸੀ। ਅਭਾਖਿਆ ਕਾ ਕੁੱਠਾ ਬਕਰਾ ਖ਼ਾਣ ਵਾਲੇ ਅਤੇ ਵਿਕਾਊ ਜਮੀਰ ਦੇ ਮਾਲਕ ਚੰਦੂ ਵਰਗੇ ਲੋਕ ਅਤੇ ਗੁਰੂ ਘਰ ਦੇ ਦੋਖੀ ਪ੍ਰਿਥੀ ਚੰਦ ਇਤਆਦਿਕ ਜਿਹਨਾਂ ਦੇ ਮਨ ਵਿੱਚ ਆਪਣੀਆਂ ਨਿੱਜੀ ਰੰਜਸ਼ਾਂ ਅਧੀਨ ਬਦਲਾ ਲਊ ਭਾਵਨਾ ਭਾਰੂ ਹੋਈ ਪਈ ਸੀ ਅਤੇ ਆਪਣੇ ਆਪ ਨੂੰ ਭਗਤ ਦਰਜਾ ਦੇਈ ਬੈਠੇ ਹੰਕਾਰੀ ਪੁਰਸ਼ ਜਿਹਨਾਂ ਵਿੱਚ ਕਾਨਾ, ਪੀਲੂ, ਸ਼ਾਹ ਹੁਸੈਨ ਆਦਿਕ ਜੋ ਆਪਣੀਆਂ ਰਚਨਾਵਾਂ ਨੂੰ ਸਤਿਗੁਰੂ ਗੁਰੂ ਅਰਜਨ ਦੇਵ ਸਾਹਿਬ ਜੀ ਵੱਲੋਂ ਮਾਨਤਾ ਨਾ ਦਿੱਤੇ ਜਾਣ ਕਾਰਨ ਖਫਾ ਸਨ, ਵੀ ਜਹਾਂਗੀਰ ਦੇ ਗੁਰੂ ਘਰ ਪ੍ਰਤੀ ਨਾ-ਪਾਕ ਇਰਾਦਿਆਂ ਨੂੰ, ਪਾਕੀਜਗੀ ਦਾ ਬੁਰਕਾ ਪਹਿਨਾ ਕੇ, ਅਮਲ ਵਿੱਚ ਲਿਆਉਣ ਦਾ ਸਬੱਬ ਬਣਨ ਵਾਲਿਆਂ ਵਿੱਚ ਆ ਸ਼ਾਮਲ ਹੋਏ ਅਤੇ ਇਹ ਅਨਸਰ *ਨਿਰੰਕਾਰੀ ਦਰਬਾਰ* ਵਿਰੁੱਧ ਜਹਾਂਗੀਰੀ ਦਰਬਾਰ ਦੇ ਕੰਨ ਭਰਨ ਲਈ ਕੋਈ ਵੀ ਮੌਕਾ ਨਾ ਖੁੰਝਾਉਂਦੇ।

ਪ੍ਰਤੱਖ ਹਰਿ ਜੀ ਦੇ ਪੰਜ ਭੂਤਕ ਸਰੀਰ ਨੂੰ ਨੁਕਸਾਨ ਪਹੁਚਾਉਣ ਲਈ ਇਹਨਾਂ ਦੋਖੀਆਂ ਵੱਲੋਂ ਖੁਸਰੋ (ਜਹਾਂਗੀਰ ਦਾ ਲੜਕਾ) ਦੀ ਤਖਤ ਪ੍ਰਾਪਤੀ ਲਈ ਜਹਾਂਗੀਰ ਵਿਰੁੱਧ ਕੀਤੀ ਬਗਾਵਤ ਦੇ ਮੌਕੇ ਨੂੰ ਇੱਕ ਸੁਨਹਿਰੀ ਸਮਾਂ ਜਾਣ ਕੇ ਹੱਥੋਂ ਨਾ ਖੁੰਝਾਇਆ ਅਤੇ ਬਾਦਸ਼ਾਹ ਦੀਆਂ ਨਜ਼ਰਾਂ ਵਿੱਚ ਆਪਣੇ ਆਪ ਨੂੰ ਉਸਦੇ ਸੁਹਿਰਦ ਜਤਾ ਕੇ ਸਰਕਾਰੇ ਦਰਬਾਰੇ ਮਾਨਤਾ ਪ੍ਰਾਪਤ ਕਰਨ ਲਈ ਆਪੋ ਆਪਣੇ ਸੂਤਰਾਂ ਰਾਹੀਂ ਜਹਾਂਗੀਰੀ ਦਰਬਾਰ ਵਿੱਚ ਇਹ ਝੂਠੀਆਂ ਖਬਰਾਂ ਭਿਜਵਾਈਆਂ ਕਿ ਜਹਾਂ ਪਨਾਹ! ਆਪ ਦਾ ਵਿਰੋਧੀ ਖੁਸਰੋ ਗੋਇੰਦਵਾਲ ਵਿੱਚ ਦਰਿਆ ਬਿਆਸ ਪਾਰ ਕਰਨ ਤੋਂ ਪਹਿਲਾਂ ਗੁਰੂ ਅਰਜਨ ਦੇਵ ਜੀ ਨੂੰ ਮਿਲਿਆ ਹੈ ਅਤੇ ਸਤਿਗੁਰੂ ਜੀ ਨੇ ਉਸ ਨਾਲ ਆਪ ਦੇ ਖਿਲਾਫ ਕਾਫੀ ਗੁਪਤ ਸਾਜਿਸ਼ਾਂ ਰਚੀਆਂ ਹਨ ਜਿਸ ਅਧੀਨ ਖੁਸਰੋ ਨੂੰ ਤਖਤ ਪ੍ਰਾਪਤੀ ਲਈ ਹਰ ਸੰਭਵ ਮਦਦ ਦੇਣ ਦਾ ਭਰੋਸਾ ਦਿੱਤਾ ਗਿਆ ਹੈ ਅਤੇ ਉਸ ਦੇ ਮੱਥੇ ਤੇ ਤਿਲਕ ਨਸ਼ੀਨੀ ਕੀਤੀ ਗਈ ਹੈ ਜੋ ਕਿ ਹਿੰਦੂ ਮੱਤ ਵਿੱਚ ਅਤਿ ਸ਼ੁੱਭ ਸਗਨ ਮੰਨਿਆ ਜਾਂਦਾ ਹੈ।

ਸੱਚ ਦੇ ਸੋਮੇ, ਗੁਰੂ ਨਾਨਕ ਦੇ ਘਰ ਨੂੰ ਨੁਕਸਾਨ ਪਹੁੰਚਾਣ ਲਈ ਜਹਾਂਗੀਰ ਦਾ ਮਨ ਤਾਂ ਪਹਿਲੋਂ ਹੀ ਤਿਆਰ ਸੀ, ਇਸ ਲਈ ਖੁਸਰੋ ਦੀ ਮਦਦ ਕਰਨ ਦਾ ਬਹਾਨਾ ਬਣਾ ਕੇ ਉਸ ਨੇ ਆਪਣੇ ਅਤਿ ਵਿਸ਼ਵਾਸ ਪਾਤਰ ਮੁਰਤਜ਼ਾ ਖਾਨ[1] ਨੂੰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਗ੍ਰਿਫਤਾਰ ਕਰਨ ਲਈ ਭੇਜ ਦਿੱਤਾ।

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗ੍ਰਿਫਤਾਰੀ ਦੇਣ ਤੋਂ ਪਹਿਲੇ ਗੁਰਤਾ ਗੱਦੀ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਰਾਹੀਂ

---

*[1] ਜੋ ਕਿ ਉਪਰ ਲਿਖੇ ਸ਼ੇਖ ਸਰਹੱਦੀ ਦੇ ਚੇਲਿਆਂ ਵਿੱਚੋਂ ਹੀ ਸੀ ਅਤੇ ਕੱਟੜ ਨਕਸ਼ਬੰਦੀ ਸੀ। ਜਹਾਂਗੀਰ ਨੇ ਖੁਸਰੋ ਦੀ ਬਗਾਵਤ ਨੂੰ ਦਬਾਉਣ ਵਿੱਚ ਮੁਰਤਜ਼ਾ ਖਾਨ ਦੇ ਨਿਭਾਏ ਰੋਲ ਉੱਪਰ ਖੁਸ਼ ਹੋ ਕੇ ਇਸ ਨੂੰ ਸਾਰੇ ਪੰਜਾਬ ਦਾ ਜਾਗੀਰਦਾਰ ਹੀ ਬਣਾ ਦਿੱਤਾ ਸੀ।*

(ਸਤਿਗੁਰੂ) ਹਰਿਗੋਬਿੰਦ ਸਾਹਿਬ ਜੀ ਨੂੰ ਸੌਂਪ ਕੇ ਤਾਕੀਦ ਕੀਤੀ ਕਿ "ਬੇਟਾ, ਸਰੀਰ ਹੈ ਛੁੱਟਣਾ, ਸਹਿਸਾ ਨਹੀਂ ਕੋਈ। ਬਦੀ ਦੀਆਂ ਤਾਕਤਾਂ ਮਨੁੱਖਤਾ ਨੂੰ ਹੜੱਪਣ ਲਈ ਤਿਆਰ ਹਨ। ਗੁਰੂ ਨਾਨਕ ਦੇ ਘਰ ਨੇ ਪ੍ਰੇਮ, ਅਣਖ ਅਤੇ ਅਜਾਦੀ ਦੀ ਰਖਵਾਲੀ ਕਰਨੀ ਹੈ। ਜੇ ਜਰਵਾਣੇ ਸ਼ਾਂਤਮਈ ਢੰਗ ਨਾਲ ਨਾ ਸਮਝਣ ਤਦ ਜਿਹੜੀ ਬੋਲੀ (ਸ਼ਸਤਰ ਦੀ) ਉਹ ਸਮਝਦੇ ਹਨ, ਉਸੇ ਨਾਲ ਉਨ੍ਹਾਂ ਨੂੰ ਸਿੱਧੇ ਰਸਤੇ ਪਾਉਣਾ ਹੈ।" ਇਸੇ ਗੁਰੂ ਹੁਕਮ ਦੀ ਤਾਮੀਲ ਕਰਦਿਆਂ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਅਤੇ ਜੁਲਮ ਦਾ ਟਾਕਰਾਂ ਕਰਨ ਲਈ ਸ਼ਸਤਰਧਾਰੀ ਪ੍ਰੰਪਰਾ ਦਾ ਆਗਾਜ਼ ਕੀਤਾ। ਭਾਈ ਗੁਰਦਾਸ ਜੀ, ਇਸਦਾ ਜਿਕਰ ਆਪਣੀਆਂ ਵਾਰਾਂ ਵਿੱਚ ਕਰਦੇ ਹਨ—

**ਪੰਜ ਪਿਆਲੇ ਪੰਜ ਪੀਰ ਛਟਮ ਪੀਰ ਬੈਠਾ ਗੁਰ ਭਾਰੀ॥**
**ਅਰਜਨ ਕਾਇਆਂ ਪਲਟ ਕੈ ਮੂਰਤ ਹਰਿਗੋਬਿੰਦ ਸਵਾਰੀ॥**

*(ਵਾਰ ੧, ੫, ੮)*

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗ੍ਰਿਫਤਾਰ ਕਰਕੇ ਲਾਹੌਰ ਲਿਆਂਦਾ ਗਿਆ ਅਤੇ ਉਹਨਾਂ ਉੱਪਰ ਆਇਤ ਦੋਸ਼ ਸੁਣਾਏ ਗਏ ਕਿ ਉਹਨਾਂ ਬਾਗੀ ਖੁਸਰੋ ਦੀ ਮਦਦ ਕੀਤੀ ਹੈ ਜੋ ਕਿ ਸਰਕਾਰ ਦੀ ਨਿਗ੍ਹਾ ਵਿੱਚ ਬੱਜਰ ਅਪਰਾਧ ਹੈ ਪਰ ਜੇਕਰ ਸ੍ਰੀ ਗੁਰੂ ਜੀ ਮਹੰਮਦੀ-ਉੱਮਤਿ ਵਿੱਚ ਸ਼ਾਮਲ ਹੋ ਜਾਣ ਅਤੇ (ਸ੍ਰੀ ਗੁਰੂ) ਗ੍ਰੰਥ ਸਾਹਿਬ ਵਿੱਚ ਮੁਹੰਮਦ ਸਾਹਿਬ ਦੀ ਉਸਤਿਤ ਦੇ ਕੁੱਝ ਸ਼ਬਦ ਦਰਜ ਕਰ ਦੇਣ ਤਾਂ ਉਹਨਾਂ ਦੀ ਬੰਦ ਖਲਾਸੀ ਹੋ ਸਕਦੀ ਹੈ ਵਰਨਾ ਯਾਸਾ (ਅੱਗ ਅਤੇ ਪਾਣੀ ਦਵਾਰਾ ਤਸੀਹੇ) ਦੀਆਂ ਸਜਾਵਾਂ ਅਧੀਨ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਜਾਵੇਗਾ।

ਧੀਰਜ ਦੇ ਪੁੰਜ ਸਤਿਗੁਰ ਜੀ ਨੇ ਜਾਲਮਾਂ ਦੇ ਹਰ ਸੁਆਲ ਦਾ ਜੁਆਬ ਬੜੀ ਨਿਡਰਤਾ ਨਾਲ ਦਿੱਤਾ ਕਿ ਜਿਸ ਲੰਗਰ ਵਿੱਚ ਕਦੇ ਅਕਬਰ ਨੇ ਪ੍ਰਸ਼ਾਦ ਪਾਣੀ ਗ੍ਰਹਿਣ ਕੀਤਾ, ਜੇ ਅੱਜ ਉੱਥੋਂ ਉਸਦੇ ਪੋਤਰੇ ਨੇ ਪੇਟ ਪੂਰਤੀ ਕਰ ਲਈ ਤਾਂ ਕਿਹੜਾ ਕਹਿਰ ਟੁੱਟ ਗਿਆ ? ਲੋੜਵੰਦ ਦੁਆਰਾ ਛਕੇ ਲੰਗਰ ਨੂੰ ਤੁਸੀਂ ਬਗਾਵਤ ਨੂੰ ਬੜ੍ਹਾਵਾ ਦੇਣ ਦਾ ਰੁਤਬਾ ਦੇ ਰਹੇ ਹੋ ਜੋ ਕਿ ਸਰਾ-ਸਰ ਨਾਜ਼ਾਇਜ਼ ਹੈ ਕਿਉਂਕਿ ਗੁਰੂ ਨਾਨਕ ਦੇ ਦਰ ਤਾਂ ਲੋੜਵੰਦ ਲਈ ਹਮੇਸ਼ਾ ਹੀ ਖੁੱਲ੍ਹੇ ਹਨ, ਕੋਈ ਵੀ ਲੋੜਵੰਦ ਕਿਸੇ ਸਮੇਂ ਵੀ ਆਪਣੀ ਗਰਜ਼ ਪੂਰੀ ਕਰ ਸਕਦਾ ਹੈ। ਬਾਕੀ, ਗੁਰਬਾਣੀ ਵਿੱਚ ਬਦਲਾਉ ਕਰਨ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ ਕਿਉਂਕਿ ***"ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥"*** ਅਨੁਸਾਰ ਇਹ ਬਾਣੀ ਰੱਬੀ ਹੁਕਮ ਵਿੱਚ ਲਿਖੀ ਗਈ ਹੈ ਇਸ ਵਿੱਚ ਕੋਈ ਵੀ ਰਲਾ ਨਹੀਂ ਪੈ ਸਕਦਾ। ਰਹੀ ਗੱਲ ਤਸੀਹੇ ਦੇ ਕੇ ਸ਼ਹੀਦ ਕਰਨ ਦੀ, ਅਸੀਂ ਮੌਤ ਤੋਂ ਹਰਗਿਜ ਨਹੀਂ ਡਰਦੇ ਬਲਕਿ ਇਹ ਭੈ-ਦਾਇਕ ਮੌਤ ਅਤੇ ਤਸੀਹੇ ਸਾਨੂੰ ਆਪਣੇ ਮਾਲਕ ਦੀ ਰਜ਼ਾ ਵਿੱਚ ਰਾਜੀ ਰੱਖਣ ਦਾ ਵਸੀਲਾ ਬਣ ਕੇ ਆਨੰਦਮਈ ਹੋਣਗੇ।

ਜਦ ਸਤਿਗੁਰੂ ਜੀ ਆਪਣੇ ਨਿਸ਼ਾਨੇ ਉੱਪਰ ਦ੍ਰਿੜ੍ਹ ਰਹੇ ਤਦ ਜਹਾਂਗੀਰ ਨੇ ਸਤਿਗੁਰਾਂ ਨੂੰ ਇਸਲਾਮ ਕਬੂਲ ਕਰਵਾਉਣ ਅਥਵਾ ਆਪਣੀਆਂ ਸ਼ਰਤਾਂ ਮਨਵਾਉਣ ਲਈ ਤਸੀਹੇ ਦੇਣ ਦਾ ਕੰਮ ਮੁਰਤਜ਼ਾ ਖਾਨ ਅਤੇ ਚੰਦੂ ਪਾਪੀ ਨੂੰ ਸੌਂਪ ਦਿੱਤਾ। ਸੁਆਬ

ਦਾ ਕੰਮ ਜਾਣ ਕੇ ਮੁਰਤਜ਼ਾ ਖਾਨ ਅਤੇ ਆਪਣੇ ਬਦਲੇ ਦੀ ਭਾਵਨਾ ਅਧੀਨ ਅੰਨ੍ਹੇ ਹੋਏ ਚੰਦੂ ਨੇ ਪਰਤਖ ਹਰਿ, ਸਤਿਸਰੂਪ, ਸੱਚ ਸਿਰਜਣਹਾਰ, ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਲਗਾਤਾਰ ਪੰਜ ਦਿਨ ਅਸਹਿ ਅਤੇ ਅਕਹਿ ਤਸੀਹੇ ਦੇਣ ਲਈ ਅਤਿ ਦੀ ਗਰਮੀ ਵਿੱਚ ਉੱਬਲਦੇ ਪਾਣੀ ਦੀ ਦੇਗ ਵਿੱਚ ਉਬਾਲਿਆ, ਫਿਰ ਸ੍ਰੀ ਜੀ ਦੇ ਛਾਲੋ ਛਾਲੀ ਹੋਏ ਸਰੀਰ ਨੂੰ ਤੱਤੀ ਤਵੀ ਉੱਪਰ ਬਿਠਾਇਆ ਗਿਆ ਅਤੇ ਇਸ ਨੂੰ ਹੋਰ ਕਸ਼ਟਦਾਇਕ ਬਨਾਉਣ ਲਈ ਤੱਤੀ ਰੇਤ ਦੇ ਕੜਛੇ ਭਰ ਕੇ ਪਾਵਨ ਸੀਸ ਉੱਪਰ ਪਾਏ ਗਏ ਪਰ ਸ੍ਰੀ ਗੁਰਦੇਵ ਜੀ ਅਡੋਲ ਅਤੇ ਸ਼ਾਂਤ ਚਿੱਤ ਰਹਿਕੇ *"ਤੇਰਾ ਕੀਆ ਮੀਠਾ ਲਾਗੈ"* ਦੇ ਪੂਰਨੇ ਪਾਉਂਦੇ ਹੋਏ ਹੁਕਮੀ ਦੀ ਰਜ਼ਾ ਵਿੱਚ ਜੀਊਣ ਦਾ ਢੰਗ ਸਿਖਾਉਂਦੇ ਰਹੇ। ਅਤਿਅੰਤ ਸ਼ਕਤੀ ਦੇ ਮਾਲਕ ਹੋ ਕੇ ਵੀ ਅਤਿ ਦੇ ਹਿਰਦੇ ਵੇਧਕ ਕਸ਼ਟ ਸਹਾਰਦਿਆਂ ਕਿਸੇ ਨੂੰ ਸਰਾਪ ਨਹੀਂ ਦਿੱਤਾ, ਨਾ ਹੀ ਆਪਣੇ ਮਾਲਕ-ਪ੍ਰਭੂ ਨਾਲ ਕੋਈ ਗਿਲਾ-ਸ਼ਿਕਵਾ ਕੀਤਾ ਸਗੋਂ ਆਪਣੇ ਸਾਂਈਂ ਦੀ ਰਜ਼ਾ ਵਿੱਚ ਆਪਣੀ ਪ੍ਰਸੰਨਤਾ ਪ੍ਰਗਟਾ ਕੇ ਪਰਮੇਸ਼ਰ ਜੀ ਦਾ ਧੰਨਵਾਦ ਹੀ ਕੀਤਾ ਅਤੇ ਪੁਕਾਰਿਆ ਕਿ—

**ਮੀਤੁ ਕਰੈ ਸੋਈ ਹਮ ਮਾਨਾ॥ ਮੀਤ ਕੇ ਕਰਤਬ ਕੁਸਲ ਸਮਾਨਾ॥੧॥**

ਸ਼ਹਾਦਤ ਸਮੇਂ ਸ੍ਰੀ ਗੁਰਦੇਵ ਜੀ ਦੀ ਅਵਸਥਾ ਕਿਹੋ ਜਿਹੀ ਸੀ, ਸਤਿਗੁਰੂ ਜੀ ਦੇ ਅਤਿ ਨਿਕਟਵਰਤੀ ਸਿੱਖ, ਭਾਈ ਸਾਹਿਬ ਭਾਈ ਗੁਰਦਾਸ ਜੀ, ਜਿਨ੍ਹਾਂ ਨੇ ਆਪਣੇ ਪਿਆਰੇ ਸਤਿਗੁਰ ਜੀ ਦਾ ਪਿਆਰ ਪਾਇਆ, ਪਿਆਰ ਕਮਾਇਆ ਅਤੇ ਪਿਆਰ ਲਡਾਇਆ, ਅਪਣੀਆਂ ਵਾਰਾਂ ਵਿੱਚ ਫੁਰਮਾਉਂਦੇ ਹਨ ਕਿ ਅਸੀਂ ਕੁਰਬਾਨ ਹਾਂ ਜੋਤਿ ਸਰੂਪ ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਤੋਂ ਜਿਨ੍ਹਾਂ ਨੇ ਅਤਿ ਦੇ ਕਸ਼ਟ ਸਹਾਰ ਕੇ ਵੀ ਆਪਣੀ ਬਿਰਤੀ ਨੂੰ ਇਸ ਪ੍ਰਕਾਰ ਮਾਲਕ ਨਾਲ ਅਭੇਦ ਰੱਖਿਆ ਜਿਵੇਂ ਮੱਛੀ ਸਦਾ ਜਲ ਪ੍ਰਸੰਨ ਰਹਿੰਦੀ ਅਤੇ ਪਤੰਗਾ ਦੀਵੇ ਦੀ ਲਾਟ ਉੱਪਰ ਖੁਸੀ ਨਾਲ ਆਪਾ ਨਿਛਾਵਰ ਕਰ ਦਿੰਦਾ ਹੈ। ਜਿਸ ਵੇਲੇ ਸ੍ਰੀ ਗੁਰੂ ਜੀ ਉੱਪਰ ਕਸ਼ਟਾਂ ਦੀ ਭੀੜ ਬਣੀ ਤਦ ਵੀ ਆਪ ਜੀ ਨੇ ਆਪਣੀ ਸੁਰਤ ਨੂੰ ਪਰਮੇਸ਼ਰ ਜੀ ਨਾਲ ਇਵੇਂ ਅਭੇਦ ਰੱਖਿਆ ਜਿਵੇਂ ਮ੍ਰਿਗ, ਘੰਡੇਹੇੜੇ ਦੇ ਨਾਦ ਵਿੱਚ ਮਸਤ ਰਹਿੰਦਾ ਹੈ। ਜੋਤੀ ਜੋਤ ਸਮਾਉਣ ਤੋਂ ਪਹਿਲੀ ਰਾਤ ਜੋ ਅਤਿ ਕਸ਼ਟ ਭਰਪੂਰ ਸੀ, ਉਸ ਵਿੱਚ ਵੀ ਆਪ ਦੀ ਸੁਰਤ, ਵਾਹਿਗੁਰੂ ਜੀ ਦੇ ਚਰਨਾ ਕਮਲਾਂ ਵਿੱਚ ਇਸ ਪ੍ਰਕਾਰ ਟਿਕੀ ਰਹੀ ਜਿਵੇਂ ਭੌਰਾ, ਫੁੱਲ ਦੀ ਸੁਗੰਧੀ ਮਾਣਦਾ ਹੋਇਆ ਹੋਰ ਸਭ ਪਾਸੇ ਤੋਂ ਨਿਰਲੇਪ ਰਹਿੰਦਾ ਹੈ। ਆਪ ਜੀ ਆਖਰੀ ਸਮੇਂ ਤੱਕ ਬਬੀਹੇ ਦੀ ਤਰ੍ਹਾਂ ਪੁਕਾਰ-ਪੁਕਾਰ ਕੇ ਗੁਰਸਿੱਖਾਂ ਨੂੰ ਗੁਰ-ਉਪਦੇਸ਼ ਦ੍ਰਿੜ ਕਰਵਾਉਂਦੇ ਰਹੇ :—

**ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ॥**
**ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ॥**
**ਸਬਦ ਸੁਰਤਿ ਲਿਵ ਮਿਰਗ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ॥**
**ਗੁਰ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ॥**
**ਗੁਰਮੁਖਿ ਸੁਖਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ॥**
**ਗੁਰ ਅਰਜਨ ਵਿਟਹੁ ਕੁਰਬਾਣੀ॥੨੩॥**

*(ਵਾਰ ੨੪, ਪਉੜੀ ੨੩)*

ਇਸ ਪ੍ਰਕਾਰ ਅਤਿਅੰਤ ਤਸੀਹੇ ਸਹਾਰਦੇ ਹੋਏ, ਜਬਰ ਦਾ ਮੁਕਾਬਲਾ ਸਬਰ ਨਾਲ ਕਰਨ ਦੇ ਪੂਰਨੇ ਵਾਹ ਕੇ ਸਤਿਗੁਰੂ ਗੁਰਦੇਵ ਜੀ ੩੦ ਮਈ ੧੬੦੬ ਈ: ਨੂੰ ਪੰਜ ਭੂਤਕ ਸਰੀਰਕ ਤੱਤਾਂ ਨੂੰ ਸੰਕੋਚ ਕੇ ਜੋਤਿ ਸਰੂਪੀ ਪਰਮੇਸ਼ਰ ਜੀ ਵਿੱਚ

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥**

*ਬਿਲਾਵਲੁ ਮ: ੫ (ਪੰਨਾ ੮੪੬)*

ਅਨੁਸਾਰ ਇਸ ਤਰ੍ਹਾਂ ਲੀਨ ਹੋ ਗਏ ਜਿਵੇਂ ਪਾਣੀ, ਪਾਣੀ ਵਿੱਚ ਅਤੇ ਜੋਤਿ, ਜੋਤਿ ਵਿੱਚ ਵਲੀਨ ਹੋ ਜਾਂਦੀ ਹੈ।

## ਮਹਾਨ ਸ਼ਖਸੀਅਤ

ਆਪ ਜੀ ਨੇ ਆਪਣੇ ਥੋੜ੍ਹੇ ਸਮੇਂ ਦੇ ਜੀਵਨ ਕਾਲ ਵਿੱਚ ਅਤਿ ਮਹਾਨ ਕਾਰਜ ਕਰਕੇ ਲੋਕਾਈ ਉੱਪਰ ਮਹਾਨ ਪਰਉਪਕਾਰ ਕੀਤਾ। ਆਪਣੀ ਹਾਜਰੀ ਵਿੱਚ ਭਾਈ ਗੁਰਦਾਸ ਜੀ ਦੀ ਮੁਬਾਰਕ ਕਲਮ ਦੁਆਰਾ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਵਾਈ। ਸ੍ਰੀ ਹਰਿਮੰਦਰ ਸਾਹਿਬ ਜੀ ਦੇ ਰੂਪ ਵਿੱਚ ਮਨੁੱਖਤਾ ਲਈ ਸਰਬ ਸਾਂਝੇ ਹਰੀ ਮੰਦਰ ਦਾ ਨਿਰਮਾਣ ਕਰਵਾਇਆ। ਸ੍ਰੀ ਹਰਿਮੰਦਰ ਸਾਹਿਬ ਜੀ ਵਿੱਚ ਸਰਬ ਸਾਂਝੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਕੇ ਮਰਯਾਦਾ ਸਥਾਪਤ ਕੀਤੀ। ਸ੍ਰੀ ਅੰਮ੍ਰਿਤਸਰ ਸਰੋਵਰ ਨੂੰ ਪੱਕਾ ਕਰਵਾਉਣ ਦੇ ਨਾਲ ਨਾਲ ਕਰਤਾਰਪੁਰ (ਜਲੰਧਰ) ਦਾ ਨਿਰਮਾਣ, ਤਰਨਤਾਰਨ ਸਾਹਿਬ ਨਗਰ ਦੀ ਉਸਾਰੀ, ਕੋਹੜੀਆਂ ਅਤੇ ਰੋਗ-ਗ੍ਰਸਤ ਲੋਕਾਂ ਦੇ ਭਲੇ ਲਈ ਸਰੋਵਰ ਦੀ ਰਚਨਾ ਅਤੇ ਦਵਾਖਾਨਿਆਂ ਦਾ ਨਿਰਮਾਣ ਕਰਵਾਇਆ।

ਸੰਸਾਰ ਦੇ ਭਲੇ ਲਈ ਅਨੇਕਾਂ ਪ੍ਰਚਾਰਕ ਦੌਰੇ ਕਰਕੇ, ਭੁੱਲੀ ਭਟਕੀ ਲੋਕਾਈ ਨੂੰ ਵਹਿਮਾਂ-ਭਰਮਾਂ ਅਤੇ ਫੋਕਟ ਕਰਮ ਕਾਂਡੀ ਹਨੇਰੇ ਵਿੱਚੋਂ ਕੱਢ ਕੇ ਸੱਚ ਦਾ ਮਾਰਗ ਰੋਸ਼ਨ ਕੀਤਾ। ਮਾਨਵਤਾ ਨੂੰ ਗੁਰਬਾਣੀ ਦੇ ਰੂਪ ਵਿੱਚ ਰੂਹਾਨੀਅਤ ਦਾ ਸ੍ਰੇਸ਼ਟ ਉਪਦੇਸ਼ ਬਖਸ਼ਿਸ਼ ਕਰਨ ਦੇ ਨਾਲ-ਨਾਲ ਧਰਮ ਅਤੇ ਸੱਚ ਦੀ ਆਨ-ਸ਼ਾਨ ਨੂੰ ਬਰਕਰਾਰ ਰੱਖਣ ਲਈ ਪ੍ਰਥਮ ਸ਼ਹੀਦ ਦੇ ਰੂਪ ਵਿੱਚ ਸ਼ਹੀਦੀ ਪ੍ਰੰਪਰਾ ਦੇ ਪੂਰਨੇ ਵਾਹ ਕੇ, ਸ਼ਹੀਦੀ ਪ੍ਰੰਪਰਾ ਦਾ ਆਗਾਜ਼ ਕੀਤਾ।

ਗੁਰੂ ਅਰਜਨ ਦੇਵ ਜੀ ਦੀ ਮਹਾਨ ਸਖਸ਼ੀਅਤ ਪ੍ਰਥਾਇ ਸਮਕਾਲੀ ਰਾਇ ਬਲਵੰਡ ਜੀ ਨੇ ਫੁਰਮਾਣ ਕੀਤਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਜੋਤਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ ਬਿਰਾਜ ਰਹੀ ਹੈ। ਸੂਰਜ ਚੜ੍ਹਨ ਤੋਂ ਆਥਣ ਤੱਕ ਭਾਵ ਸਾਰੇ ਸੰਸਾਰ ਅਤੇ ਚੌਹਾਂ ਚੱਕਾਂ ਵਿੱਚ ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਗਿਆਨ ਦਾ ਪ੍ਰਕਾਸ਼ ਕਰ ਦਿੱਤਾ ਹੈ—

**ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥**
**ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ॥**

*ਟਿਕੇ ਦੀ ਵਾਰ (ਪੰਨਾ ੯੬੮)*

ਭੱਟ ਮਥੁਰਾ ਜੀ ਨੇ ਆਪ ਜੀ ਪਾਵਨ ਸਖਸ਼ੀਅਤ ਦੀ ਤੁਲਨਾ ਜਹਾਜ ਨਾਲ ਕਰਦਿਆਂ ਫੁਰਮਾਣ ਕੀਤਾ ਕਿ–

ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ॥

*ਸਵਯੇ ਮ. ਪੰਜਵੇ ਕੇ (ਪੰਨਾ ੧੪੦੮)*

ਅਥਵਾ:–ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ॥
ਜਪੵਉ ਜਿਨੑ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ॥

*ਸਵਯੇ ਮ. ਪੰਜਵੇ ਕੇ (ਪੰਨਾ ੧੪੦੯)*

ਭਾਵ ਕਿ ਕਲਯੁਗ ਰੂਪੀ ਭਵਸਾਗਰ ਵਿੱਚੋਂ ਪਾਰ ਉਤਰਨ ਲਈ, ਸਮੁੱਚੀ ਸ੍ਰਿਸ਼ਟੀ ਦੇ ਉਧਾਰ ਹਿਤ, ਗੁਰੂ ਅਰਜਨ ਦੇਵ ਜੀ ਜਹਾਜ ਸਮਾਨ ਹਨ। ਇਸ ਲਈ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਉਪਦੇਸ਼ ਦੀ ਕਮਾਈ ਕਰਨ ਨਾਲ ਅਥਵਾ ਸਤਿਗੁਰੂ ਜੀ ਦਾ ਪਾਵਨ ਨਾਮ ਜਪਣ ਨਾਲ ਨਿਸਚੇ ਹੀ ਗਰਭ ਜੂਨਾਂ ਦੀ ਭਟਕਣਾ ਤੋਂ ਮੁਕਤੀ ਪ੍ਰਾਪਤ ਹੋ ਜਾਂਦੀ ਹੈ ਕਿਉਂਕਿ ਹਰੀ ਪ੍ਰਮਾਤਮਾ ਵਿੱਚ ਅਤੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਸਰੂਪ ਵਿਚ ਭੋਰਾ ਜਿੰਨਾ ਵੀ ਫਰਕ ਨਹੀਂ–

ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥
ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖੵ ਹਰਿ॥

*ਸਵਯੇ ਮ. ਪੰਜਵੇ ਕੇ (ਪੰਨਾ ੧੪੦੯)*

## ਵਾਹਿਗੁਰੂ ਜੀ ਕਾ ਖਾਲਸਾ
## ਵਹਿਗੁਰੂ ਜੀ ਕੀ ਫਤਹਿ॥